# ਸਿੱਖ ਧਰਮ, ਸਿੱਖ ਪ੍ਰੋਫੈਸਰਸ਼ਿਪ ਅਤੇ ਹਰਜੋਤ ਉਬਰਾਏ

ਡਾ. ਗੁਰੂਮੇਲ ਸਿੰਘ ਸਿੱਧੂ

ਪਿਛਲਾ ਝਾਤ

ਆਪਣੇ ਐਮ.ਏ. (ਨਹਿਰੂ ਯੂਨੀਵਰਸਿਟੀ, ਨਵੀ ਦਿੱਲੀ), ਅਤੇ ਪੀ.ਐਚ.ਡੀ. (ਨੈਸ਼ਨਲ ਯੂਨੀਵਰਸਿਟੀ, ਕੈਨਬਰਾ, ਆਸਟਰੇਲੀਆ) ਥੀਸਿਸ ਦੀ ਖੋਜ ਰਾਹੀ ਸਿਖਾਂ ਅਤੇ ਸਿੱਖ ਧਰਮ ਚੰਗਾ-ਮੰਦਾ ਲਿਖਣ ਤੋ ਬਾਅਦ, ਹੁਣ 14 ਸਾਲਾਂ ਦੇ ਸਮੇ ਪਿੱਛੋ ਹਰਜੋਤ ਉਬਰਾਏ ਨੇ ਸਿੱਖਾਂ ਦੇ ਇਤਿਹਾਸ ਅਤੇ ਧਰਮ ਬਾਰੇ ਮੁੜ ਕਿੰਤੂ ਉਠਾਏ ਹਨ। ਇਹ ਕਿੰਤੂ ਉਸ ਨੇ ਆਪਣੀ ਨਵੀ ਛਪੀ ਪੁਸਤਕ, *The construction of religious boundaries (culture, identity and diversity in the Sikh tradition*), 1994, Oxford University Press, New Delhi, pp. 493) ਵਿਚ ਸਿੱਖ ਧਰਮ, ਸਿੱਖ ਮਰਯਾਦਾ, ਸਿੱਖ ਰਹਿਤਨਾਮਾ, ਸਿੱਖ ਭਾਈਚਾਰਾ, ਸਿੱਖ ਰਾਜਨੀਤੀ, ਸਿੱਖ ਰਾਜ ਆਦਿ ਦੀ ਉਤਪਤੀ, ਵਿਕਾਸ ਅਤੇ ਸਥਿਰਤਾ ਬਾਰੇ ਉਠਾਏ ਹਨ। ਏਥੋ ਤੱਕ ਕਿਹਾ ਗਿਆ ਹੈ ਕਿ ਸਿੱਖ ਇੱਕ ਧਾੜਵੀ ਕੌਮ ਹੈ, ਜਿਸ ਦਾ ਨਾਂ ਕੋਈ ਨਾਂਅ ਹੈ ਅਤੇ ਨਾ ਥਾਂ ਹੈ। ਆਪਣੇ ਕੁੱਝ ਲੇਖਾਂ (e.g. Popular saints, Goodesses and village sacred sites: Re-reading Sikh experience in the nineteenth century and ritual to counter ritual, re-thinking of Hindu0Sikh relation, etc.) ਰਾਹੀ ਸਿੱਖ ਕੌਮ ਅਤੇ ਧਰਮ ਦੇ ਆਹੂ ਲਾਹੁਣ ਤੋ ਬਾਅਦ, ਹਰਜੋਤ ਉਬਰਾਏ ਨੇ ਆਪਣੀ ਸੱਜਰੀ ਪੁਸਤਕ ਰਾਹੀ ਮੁੜ ਸਿੱਖਾਂ ਦੇ ਖਮਾਂ ਤੇ ਨਮਕ ਛਿੜਕਿਆ ਹੈ। ਸਿੱਖ ਕੌਮ, ਸਿੱਖ ਮਤ ਅਤੇ ਸਿੱਖ ਧਰਮ ਦੀ ਮਾਣ-ਮਰਯਾਦਾ ਆਪਣੀ ਖੋਜ ਰਾਹੀ ਨਿੰਦਣਾ ਉਬਰਾਏ ਦਾ ਮਨ-ਪ੍ਰਚਾਵਾ ਲਗਦਾ ਹੈ, ਜਿਸ ਉਹ ਅਕਾਦਮਿਕ ਖੋਜ ਕਹਿੰਦਾ ਹੈ।

ਉਬਰਾਏ, ਆਪਣੀ ਪੁਸਤਕ ਦੇ ਮੁਖਬੰਦ ਵਿਚ ਲਿਖਦਾ ਹੈ ਕਿ ਮੇਰਾ ਆਸ਼ਾ ਸਿੱਖ ਕੌਮ ਦੇ ਮੁੱਢ ਬੱਝਣ ਵੱਲ ਲਿਜਾਣ ਦਾ ਹੈ, ਅਰਥਾਤ ਕਿ ਸਿੱਖ ਕੌਮ ਕਿਵੇ ਹੋਦ ਵਿਚ ਆਈ। ਨਾਲ ਹੀ ਉਹ ਇਹ ਵੀ ਪ੍ਰਸ਼ਨ ਕਰਦਾ ਹੈ ਕਿ 19ਵੀ ਸਦੀ ਵਿਚ ਇਕ ਸਿੱਖ ਦੇ ਕੀ ਅਰਥ ਸਨ ਅਰਥਾਤ ਇਕ ਸਿੱਖ ਦਾ ਰਹਿਣ, ਪਹਿਰਾਵਾ, ਕਕਾਰ, ਰਸਮੋ-ਰਿਵਾਜ ਅਤੇ ਸੰਸਕਾਰ ਕਿਸ ਤਰ੍ਹਾਂ ਦੇ ਸਨ। ਇਕ ਪ੍ਰਸ਼ਨ ਹੋਰ ਵੀ ਕਰਦਾ ਹੈ ਕਿ 'ਜਾਣੇ-ਪਹਿਚਾਣੇ' (ਉੱਘੇ) ਸਿੱਖ ਲੀਡਰਾਂ ਨੇ 19ਵੀ ਸਦੀ ਵਿਚ ਸਥਾਪਤ ਸਿੱਖ ਧਰਮ ਅਤੇ ਮਸਯਾਦਾ ਦੀ ਭੰਨ-ਤੋੜ ਕਰਕੇ ਇਕ ਸਮਰੂਪ (HOMOGENEOUS)ਸਿੱਖ ਕੌਮ ਅਤੇ ਭਾਈਬਾਰੇ ਦੀ ਸਥਾਪਨਾ ਕਰਨ ਦੀ ਕਿਓ ਠਾਣੀ? ਇਸ ਪ੍ਰਸ਼ਨ ਤੋ ਸਿੱਧ ਹੈ ਕਿ ਉਬਰਾਏ ਸਥਾਪਤ ਸਿੱਖ ਮਰਯਾਦਾ ਅਤੇ ਧਰਮ ਉੱਤੇ ਕਿੰਤੂ ਕਰਦਾ ਹੈ। ਉਸ ਨੇ 14 ਸਾਲ ਇਸੇ ਪ੍ਰਸ਼ਨ ਦਾ ਉਤਰ ਲੱਭਣ ਵਿਚ ਲਾ ਦਿੱਤੇ ਹਨ, ਜਦ ਕਿ ਭਾਰਤੀ ਅਤੇ ਵਿਦੇਸ਼ੀ ਲਾਇਬਰੇਰੀਆਂ ਇਸ ਦੇ ਸਹੀ ਉਤਰ ਨਾਲ ਭਰੀਆਂ ਪਈਆਂ ਹਨ। ਢੇਰ ਸਾਰਾ ਸਾਹਿਤ ਸਿੱਖ ਧਰਮ ਅਤੇ ਮਰਯਾਦਾ ਬਾਰੇ ਪ੍ਰਮਾਣੀਕ ਸਾਹਿਤਕਾਰਾਂ, ਇਤਿਹਾਸਕਾਰਾਂ, ਧਰਮ ਵਿਆਖਿਆਕਾਰਾਂ ਅਤੇ ਰਾਜਨੀਤਕ ਲੀਡਰਾਂ ਦੀ ਗਵਾਹੀ ਨਾਲ ਭਰਿਆ ਪਿਆ ਹੈ। ਇਸ ਸਾਹਿਤ ਵਿਚ ਸਿੱਖ ਮਰਯਾਦਾ, ਸਿੱਖ ਧਰਮ ਦੇ ਮੁੱਢ ਜਾਂ ਸਥਾਪਤੀ ਬਾਰੇ ਕੋਈ ਕਿੰਤੂ ਨਹੀ ਮਿਲਦਾ। ਹੋ ਸਕਦਾ ਹੈ ਕਿ ਉਬਰਾਏ ਇਨ੍ਹਾਂ ਸਾਰੇ ਸਾਹਿਤਕਾਰਾਂ ਨਾਲੋ ਆਪਣੇ ਆਪ ਅਨੋਖਾ ਗਿਆਨਵਾਨ ਸਮਝਦਾ ਹੋਵੇ। ਪਰ ਯਾਦ ਰਹੇ ਕਿ ਅਕਾਦਮਿਕ-ਅਨੋਖਾਪਨ ਮਨਘੜਤਾਂ ਦਾ ਮੁਥਾਜ ਨਹੀ, ਬਲਕਿ ਇਕ ਪ੍ਰੋੜ੍ਹ ਸਬੂਤ ਮੰਗਦਾ ਹੈ, ਜਿਸ ਦੇ ਨਾਲ ਇਮਾਨਦਾਰੀ ਦੀ ਝਲਕ ਵੀ ਪੈਦੀ ਹੋਵੇ। ਪਰ ਇੰਝ ਜਾਪਦਾ ਹੈ ਕਿ ਉਬਰਾਏ ਪਾਸ ਕੋਈ ਅਨੋਖੇ ਅਤੇ ਗੁੱਝੇ ਮਾਲਕੀ ਹੱਕ ਹਨ; ਜਿਨ੍ਹਾਂ ਰਾਹੀ ਉਹ ਆਪਣੀਆਂ ਮਿਥਿਹਾਸਕ (MYTHOLOGICAL) ਅਤੇ ਅਜੀਬੋ-ਗਰੀਬ ਖੋਜ ਵਿਧੀਆਂ ਰਾਹੀ ਆਪਣੇ ਥੀਸਿ ਦੀ ਪ੍ਰੋੜ੍ਹਤਾ ਕਰਦਾ ਜਾ ਰਿਹਾ ਹੈ। ਉਸ ਦਾ ਸਭ ਤੋ ਵੱਡਾ ਹਥਿਆਰ ਹੈ ਸਿੱਖ

ਪਰੰਪਰਾ ਦੀ ਛਾਣਬੀਣ। ਜੋ ਸਵਾਲ ਤੱਥ ਅਤੇ ਸੱਚ ਦੇ ਆਧਾਰ ਤੇ ਸਿੱਧ ਨਹੀ ਹੋ ਸਕਦਾ, ਉਸ ਉਹ ਇੱਕ ਛਲਾਵੇ ਦੇ ਰੂਪ ਵਿੱਚ ਰੱਖ ਕੇ ਪੁਨਰ-ਸਿਰਜਦਾ ਅਤੇ ਪੁਨਰ-ਸਲਾਹੁੰਦਾ ਰਹਿੰਦਾ ਹੈ। ਇੰਝ ਕਰਦਾ-ਕਰਦਾ ਉਹ ਵਾਕਈ ਇਸ ਗੱਲ ਵਿਚ ਯਕੀਨ ਕਰਨ ਲੱਗ ਪੈਂਦਾ ਹੈ ਕਿ ਸਿੱਖ ਪਰੰਪਰਾ ਇਕ ਛਲਾਵਾ ਹੀ ਹੈ। ਇਹ ਗੱਲ ਚੀਨ ਦੇ ਅਖਾਣ ਨਾਲ ਬੜੀ ਢੁਕਦੀ ਹੈ। ਅਖਾਣ ਹੈ ਕਿ ਜੇ ਕੋਈ ਝੂਠ ਲਗਾਤਾਰ ਸੌ ਵਾਰੀ ਬੋਲੀ ਜਾਈਏ ਤਾਂ ਸੱਚ ਪ੍ਰਤੀਤ ਹੋਣ ਲੱਗ ਪੈਂਦਾ ਹੈ। ਆਪਣੇ ਸਾਰੇ ਦੇ ਸਾਰੇ ਲੇਖਾਂ ਵਿਚ ਉਬਰਾਏ ਆਪਣੇ ਆਰਮਚੇਅਰ ਆਪਹੁਦਰੇਪਣ ਨਿੰਦਾਜਨਕ ਮਨਘੜਤਾਂ ਰਾਹੀ ਅਮਲੀ ਜਾਮਾ ਪਹਿਨਾਉਣ ਦਾ ਯਤਨ ਕਰਦਾ ਰਹਿੰਦਾ ਹੈ। ਮਨਘੜਤ ਦਿਮਾਗੀ ਕਾਢਾਂ ਦਾ ਚਰਿੱਤਰ-ਚਿਤਰਣ, ਪ੍ਰੀਭਾਸ਼ਾ ਅਤੇ ਸ਼ਬਦ ਚੋਣ ਜੋ ਅਕਾਊ ਨਹੀ ਤਾਂ ਘਟੀਆ ਰੂਰ ਹੈ।

ਉਬਰਾਏ, ਆਪਣੀ ਪੁਸਤਕ ਵਿਚ 'ਤੱਤ ਖਾਲਸਾ' ਅਤੇ 'ਸਨਾਤਨ ਖਾਲਸਾ' ਬਾਰੇ ਮਨਘੜਤ ਟਿੱਪਣੀ ਕਰਦਾ ਹੋਇਆ ਇਕ ਥਾਂ ਲਿਖਦਾ ਹੈ, "ਜੇ ਗੁਰੂ ਸਾਹਿਬਾਨ ਸਿੱਖਾਂ ਦਾ ਵੱਖਰਾ ਧਾਰਮਿਕ ਭਾਈਚਾਰਾ ਥਾਪਣ ਲਈ ਉਤਸੁਕ ਹੁੰਦੇ ਤਾਂ ਉਹ ਸਿੱਖਾਂ ਮੂਲ ਰੂਪ ਵਿਚ ਹਿੰਦੂ ਧਰਮ ਨਾਲੋ ਵੱਖਰੇ ਮੱਤ, ਜੀਵਨ-ਪੰਧ, ਧਰਮ, ਮਰਯਾਦਾ, ਤਿਉਹਾਰ ਅਤੇ ਨਿਸ਼ਾਨ ਆਦਿ ਦੀ ਬਖਸ਼ਿਸ਼ ਕਰਦੇ। ਕਿਉਕਿ ਉਨ੍ਹਾਂ ਨੇ ਅਜਿਹਾ ਨਹੀ ਕੀਤਾ, ਇਸ ਲਈ ਇਹ ਆਖਣਾ ਉਚਿਤ ਲੱਗਦਾ ਹੈ ਕਿ ਉਨ੍ਹਾਂ ਨੇ ਸਿੱਖ ਪ੍ਰੰਪਰਾ ਦੀ ਸਥਾਪਨਾ ਲਈ ਸਿਰਫ ਹਿੰਦੂ ਸਮਾਜ ਦੀਆਂ ਸਮਾਜਕ ਅਤੇ ਸਦਾਚਾਰਕ ਕੁਰੀਤੀਆਂ ਤਿਲਾਂਜਲੀ ਹੀ ਦਿੱਤਾ। ਇਹ ਪੱਖ 'ਤੱਤ ਖਾਲਸਾ ਦੀ ਸੋਚਣੀ ਤੇ ਬਿਲਕੁਲ ਉਲਟ ਸੀ। ਇਸ ਲਈ ਸਿਖਾਂ ਦੇ ਅਗਾਂਹ ਦੇ ਗਰਮ ਧੜੇ ਬਣ ਗਏ। ਇਸ ਵਖਰਾਓ ਨੇ 192● ਵਿਚ ਅਕਾਲੀ ਲਹਿਰ ਸਮੇ ਆਪਣਾ ਰੰਗ ਦਿਖਾਇਆ। ਸਿੱਖ ਘਰਮ ਮਰਯਾਦਾ ਦੀ ਬੁਨਿਆਦੀ ਅਤੇ ਅਦੁੱਤੀ ਸਥਾਪਨਾ ਠੁਕਰਾਉਣ ਕਰਕੇ 'ਸਨਾਤਨ ਸਿੱਖ' ਆਧੁਨਿਕ ਸਿਖਾਂ ਦੇ ਦੁਸ਼ਮਣ ਬਣ ਗਏ । ਇਨ੍ਹਾਂ ਆਰੀਆ ਸਮਾਜ, ਅਤੇ ਹੋਰ ਹਿੰਦੂ ਸੰਸਥਾਵਾਂ, ਜਿਨ੍ਹਾਂ ਨੇ ਸਿੱਖਾਂ ਖੁਦਮੁਖਤਿਆਰ ਧਾਰਮਿਕ ਭਾਈਚਾਰਾ ਮੰਨਣ ਤੋ੧ ਨਾਂਹ ਕਰ ਦਿੱਤੀ, ਦਾ ਹੀ ਭਾਗ ਮੰਨਿਆ ਜਾਣ ਲੱਗਾ। ਉਬਰਾਏ ਅਗਾਂਹ ਫਿਰ ਦਲੀਲ ਦਿੰਦਾ ਹੈ ਕਿ ਪੇਡੂ ਸਿਖਾਂ ਨੇ ਵੀ ਨਵੇ ਖਾਲਸੇ ਦੇ ਨਿਯਮਾਂ ਅਪਨਾਉਣ ਤੇ ਨਾਂਹ-ਨੁੱਕਰ ਕੀਤੀ, ਤਾਂ ਵੀ ਉਹ ਇਹ ਮੰਨਦਾ ਹੈ ਕਿ ਪੇਡੂ ਜਨਤਾ ਅਨਪੜ੍ਹ ਸੀ। ਪਰ ਉਹ ਇਹ ਭੁੱਲ ਜਾਂਦਾ ਹੈ ਕਿ ਸਿੰਘ ਸਭਾ ਲਹਿਰ ਅਤੇ ਚੀ! ਖਾਲਸਾ ਦੀਵਾਨ ਨੇ ਸਿੱਖ ਜਨਤਾ ਦੀ ਜਾਗ੍ਰਤੀ ਅਤੇ ਪੜ੍ਹਾਈ ਲਈ ਲਗਾਤਾਰ ਮੁਹਿੰਮ ਚਲਾਈ। ਉਨ੍ਹਾਂ ਨੇ ਅਨੇਕਾਂ ਸਿਖ ਸਕੂਲ, ਕਾਲਜ ਅਤੇ ਹੋਰ ਸਿੱਖਿਆਦਾਇਕ ਸੰਸਥਾਵਾਂ ਦਾ ਪ੍ਰਬੰਧ ਕੀਤਾ। ਇਨ੍ਹਾਂ ਸਹੂਲਤਾਂ ਕਰਕੇ ਪੇਡੂ ਜਨਤਾ ਪੜ੍ਹ-ਲਿਖ ਗਈ, ਜਿਸ ਕਰਕੇ 2●ਵੀ ਸਦੀ ਵਿਚ ਸਿੱਖਾਂ ਵਿਚ ਸਿੱਖ ਧਰਮ ਪ੍ਰਤੀ ਜਾਗ੍ਰਤੀ ਆਈ। ਸਿਖ ਲਹਿਰਾਂ ਨੇ ਸਿੱਖ ਧਰਮ ਦੀ ਪਰੰਪਰਾ ਪੁਖਤਾ ਹੀ ਲਹੀ ਕੀਤਾ, ਸਗੋ ਪ੍ਰਵਾਨ ਵੀ ਚੜ੍ਹਾਇਆ। ਇਸ ਤੱਥ ਭਾਵੇਜ ਉਬਰਾਏ ਸਵੀਕਾਰ ਕਰਦਾ ਹੈ ਤਾਂ ਵੀ ਉਹ ਇਹ ਗੱਲ ਤੇ ਰਜ਼ਾਮੰਦ ਨਹੀ ਹੁੰਦਾ ਕਿ ਪੇਡੂ ਸਿੱਖਾਂ ਨੇ ਖਾਲਸੇ ਦੀ ਧਰਮ ਮਰਯਾਦਾ ਦੀ ਸਥਾਪਨਾ ਵਿਚ ਯੋਗਦਾਨ ਪਾਇਆ। ਉਹ ਇਹ ਭੁੱਲ ਜਾਂਦਾ ਹੈ ਕਿ ਸਿੱਖ ਮਤ ਦੇ ਨਿਕਾਸ ਵਿਚ ਮੁਢਲਾ ਹੱਥ ਪੇਡੂ ਜਨਤਾ ਦਾ ਹੀ ਸੀ। ਆਖਿਰ ਉਹ ਇਹ ਮੰਨਦਾ ਵੀ ਹੈ ਕਿ ਸਿੱਖਾਂ ਦੇ ਸਮਾਜਕ ਅਤੇ ਵਿਦਿਅਕ ਸੁਧਾਰ ਪਿੱਛੇ 'ਖਾਲਸੇ ਦੀ ਭਾਵਨਾ' ਹੀ ਕੰਮ ਕਰਦੀ ਸੀ, ਜਸਿ ਕਰਕੇ ਉਹ ਆਪਣੀ ਸਭਿਆਚਾਰਕ ਜਾਣ-ਪਹਿਚਾਣ ਸਥਾਪਤ ਕਰ ਸਕੇ। ਇਸ ਪਹਿਚਾਣ ਦੇ ਭਾਗੀ ਸਾਰੇ ਤਰ੍ਹਾਂ ਦੇ ਸਿੱਖ ਸਨ, ਜਿਸ ਕਰਕੇ ਸਿੱਖ ਮੱਤ ਇਕ ਮਰਯਾਦਾ ਬਣ ਸਕੀ। ਇਸ ਸਥਾਪਨਾ ਦੀ ਹੋਂਦ ਅੱਜ ਸਿੱਖੀ ਜੀਵਨ ਦੇ ਹਰ ਪਹਿਲੂ ਵਿਚੋ ਦਿਖਾਈ ਦਿੰਦੀ ਹੈ।

ਖਾਲਸਾ ਪੰਣ ਦੀ ਸਾਖਿਆਤ ਸਥਾਪਨਾ ਤੋ ਪਹਿਲਾਂ (ਜੋ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ) ਵੀ ਸਿੱਖ ਧਰਮ ਦੀ ਆਪਦੀ ਹੋਂਦ (ਸਮਾਜਿਕ, ਭਾਈਚਾਰਕ ਅਤੇ ਖਾਸ ਕਰਕੇ ਇਕ ਧਰਮ ਦੇ ਰੂਪ ਵਿਚ) ਭਲੀਭਾਂਤ ਸਥਾਪਤ ਹੋ ਚੁੱਕੀ ਸੀ। ਇਸ ਸਥਾਪਨਾ, ਵਿਚ ਪਹਿਲੇ ਸਾਰੇ ਗੁਰੂਆਂ ਦੀ ਮੋਹਰ ਲੱਗ ਚੁੱਕੀ ਸੀ। ਨਿਤਾ-ਪ੍ਰਤੀ ਜੀਵਨ ਦੀ ਪ੍ਰੰਪਰਾ ਸਥਾਪਤ ਹੋ ਚੁੱਕੀ ਸੀ। ਧਰਮ ਮਰਯਾਦਾ ਹਰ ਜੀਵਨ ਦੇ ਪਹਿਲੂ ਵਿਚ ਜਾਗ੍ਰਿਤ ਹੋ ਚੁੱਕੀ ਸੀ ਅਤੇ ਸਭ ਤੋ

ਮਹੱਤਵਪੂਰਨ ਗੱਲ ਇਹ ਹੈ ਕਿ ਸੰਗਤ ਅਤੇ ਪੰਗਤ ਦੀ ਮਰਯਾਦਾ ਇਸ ਤੱਥ ਵੱਲ ਭਲੀਭਾਤ ਸੰਕੇਤ ਕਰਦੀ ਹੈ ਕਿ ਭਵਿੱਖ ਵਿਚ ਖਾਲਸੇ ਦੇ ਨਿਯਮ, ਰਹੁਰੀਤ ਅਤੇ ਧਾਰਮਿਕ ਅਸੂਲ ਕਿਸ ਤਰ੍ਹਾਂ ਦੇ ਹੋਣਗੇ।
ਪਹਿਲੇ ਚਾਰ ਗੁਰੂਆਂ ਨੇ ਸਿੱਖ ਧਰਮ ਦੀ ਨੀਹ, ਇਸ ਦੇ ਅਸੂਲ ਦੀ ਵਿਉਂਤਬੰਦੀ ਅਤੇ ਸਿੱਖ ਮਰਯਾਦਾ ਦੀ ਸਥਾਪਨਾ ਕੀਤੀ। ਪੰਜਵੇ ਗੁਰੂ ਨੇ ਇਸ ਵਿਚ ਗੁਣਾਤਮਕ ਪੱਖੋ ਬੜਾ ਵਾਧਾ ਕੀਤਾ। ਇਨ੍ਹਾਂ ਨੇ ਸਿੱਖਾਂ ਦੇ ਧਰਮ ਗ੍ਰੰਥ ਸਿਖ ਜਗਤ ਅਤੇ ਧਰਮ ਦਾ ਮੀਰੀ ਥੰਮ ਬਣਾ ਦਿੱਤਾ। ਇਨ੍ਹਾਂ ਸਮਿਆ ਵਿਚ ਸਿੱਖ ਧਰਮ ਦੀ ਨੁਹਾਰ ਦੇਖ ਕੇ ਬਹੁਤ ਸਾਰੇ ਪੰਜਾਬੀ ਜੱਟ ਅਤੇ ਹੋਰ ਕਿੱਤਾਕਾਰੀ ਅਤੇ ਮੱਧ ਏਸੀਆਂ ਦਾ ਵਿਦੇਸ਼ੀ ਖ਼ੂਨ ਸਿੱਖ ਧਰਮ ਦੇ ਘੇਰੇ ਵਿਚ ਆਇਆ। ਅੱਜ ਦੇ ਨਵ-ਸਿੱਖ ਖਾਲਸਾ ਦੀ ਹੋਂਦ ਇਸੇ ਸਮੇ ਬੱਝੀ। ਸਿੱਖ ਧਰਮ ਵਿਚ ਜੱਟ, ਖੱਤਰੀ ਜਾ ਹੋਰ ਜਾਤੀਆਂ ਵਖਰਾ ਕੇ ਨਹੀ ਦੇਖਿਆ ਗਿਆ। ਬਹਾਦਰ ਸੂਰਮੇ ਸਾਰੀਆਂ ਜਾਤੀਆਂ ਵਿਚੋ ਖੁੰਭਾਂ ਵਾਂਗ ਉੱਠੇ, ਜਿਨ੍ਹਾਂ ਨੇ ਸਿੱਖ ਧਰਮ ਦੀ ਨੀਹ ਪੁਖਤਾ ਕੀਤਾ। 20ਵੀ ਸਦੀ ਵਿਚ ਵੀ ਜੱਟਾਂ ਨਾਲੋ ਵੱਖਰੀਆਂ ਜਾਤੀਆਂ ਦੇ ਲੀਡਰਾਂ ਨੇ ਸਿੱਖ ਇਤਿਹਾਸ ਅਤੇ ਸਿੱਖ ਮਰਯਾਦਾ ਦੀ ਸਥਾਪਨਾ ਵਿਚ ਉਚੇ ਦਰਜੇ ਦਾ ਯੋਗਦਾਨ ਪਾਇਆ। ਨਨਕਾਣਾ ਸਾਹਿਬ ਦਾ ਸਾਕਾ, ਜੋ ਸ. ਕਰਤਾਰ ਸਿੰਘ ਝੱਬਰ ਨੇ ਫਤਹਿ ਕੀਤਾ, ਇਸੇ ਲੜੀ ਦੀ ਇਕ ਅਹਿਮ ਮਿਸਾਲ ਹੈ।

ਛੇਵੇ, ਸੱਤਵੇ ਅਤੇ ਦਸਵੇ ਗੁਰੂ ਸਾਹਿਬਾਨ ਨੇ ਸਿੱਖੀ ਦੀ ਉਹ ਨੁਹਾਰ, ਜੋ ਅੱਜ ਸਾਰੇ ਜਗਤ ਦੇ ਸਾਹਮਣੇ ਹੈ, ਸਥਾਪਤ ਕੀਤੀ। ਇਹ ਤੱਥ ਉਬਰਾਏ ਦੀ ਸਮਝ ਤੋ ਸ਼ਾਇਦ ਬਾਹਰ ਹੈ। ਇਸੇ ਕਰਕੇ ਉਸ ਦੀ ਪੁਸਤਕ ਇਸ ਅਟਲ ਸੱਚਾਈ ਅੱਖੋ ਪਰੋਖੇ ਕਰਦੀ ਹੈ। ਜੇ ਉਬਰਾਏ ਅਜੇ ਵੀ ਸਨਾਤਨ ਸਿੱਖ ਦੀ ਹੋਂਦ ਇਥ ਵੱਖਰੀ ਅਤੇ ਅਦੁੱਤੀ ਸਮਝਦਾ ਹੈ ਤਾਂ ਇਹ ਅਵੱ-ਕ ਤੌਰ ਤੇ ਕੋਈ ਸਿੱਖ ਮੱਤ ਤੋ ਵੱਖਰੀ ਧਾਰਾ ਹੋਵੇਗੀ।

ਉਬਰਾਏ ਇਹ ਸਿੱਟਾ ਵੀ ਕੱਢਦਾ ਹੈ ਕਿ ਅਜੋਕੇ 'ਖਾਲਸਾ' ਦੀ ਹੋਂਦ ਅਤੇ ਤੱਥ ਤਵਾਰੀਖੀ ਘਟਨਾਵਾਂ ਦਾ ਮਿਲਗੋਭਾ ਹੈ। 'ਤੱਤ ਖਾਲਸਾ' ਵੀ ਸਰਬੱਤ ਖਾਲਸੇ ਦੀ ਇਕ ਕੜੀ ਹੈ। 'ਖਾਲਸਾ' ਨਾਲ 'ਤੱਤ' ਇਕ ਮਿਥਿਅਕ ਸੰਧੀ ਦਾ ਰੂਪ-ਮਾਤਰ ਹੀ ਹੈ, ਇਹ ਕੋਈ ਸੰਗਠਤ ਰੂਪ ਵਿਚ ਵੱਖਰੀ ਸਾਖ ਨਹੀ। ਇਹ ਸਿਰਫ ਇਤਿਹਾਸ ਵਿਚ ਇਕ ਆਮ ਜਿਹੀ ਘਟਨਾ ਦਾ ਸੰਕੇਤ ਮਾਤਰ ਹੀ ਹੈ। ਇਸ ਮਿਥਿਅਕ ਘਟਨਾ ਦੀ ਅਜੋਕੇ ਸਿੱਖ ਮੱਤ ਜਾਂ 'ਖਾਲਸਾ' ਕੌਮ ਨਾਲ ਕੋਈ ਸਿਧਾਂਤਕ ਜਾਂ ਅਧਿਆਤਮਕ ਸਾਂਝ ਨਹੀ। ਸਹਿਜਧਾਰੀ ਸਿੱਖ ਪਹਿਲਾਂ ਵੀ ਸਿੱਖ ਧਰਮ ਜਾ ਸਿੱਖ ਮਰਯਾਦਾ ਨਾਲ, ਸਮਾਜਕ, ਭਾਈਚਾਰਕ, ਰਾਜਨੀਤਕ ਅਤੇ ਧਾਰਮਿਕ ਤੌਰ ਤੇ ਬੱਝੇ ਹੋਏ ਸਨ, ਅੱਜ ਵੀ ਬੱਝੇ ਹੋਏ ਹਨ। ਉਬਰਾਏ ਦੀ ਪੁਸਤਕ ਵਿਚਲਾ, ਜੋ ਸਿੱਖ ਧਰਮ ਜਾਂ ਸਿੱਖਾਂ ਬਾਰੇ ਨਿਖੇਧਵਾਦ ਦਾ ਪ੍ਰਪੰਚ ਰਚਾਇਆ ਗਿਆ ਹੈ, ਉਸ ਨਾਲ ਕੋਈ ਫਰਕ ਨਹੀ ਪੈਣ ਲੱਗਾ। ਧਰਮ ਕੋਈ ਬਰ! ਦਾ ਤੇਦਾ ਨਹੀ ਜੋ ਸੇਕ ਦਿੱਤਿਆਂ ਖੁਰ ਜਾਵੇਗਾ ਜਾਂ ਕੋਈ ਕੱਕੜੀ ਦਾ ਫੰਬਾ ਨਹੀ ਜੋ ਫੂਕ ਮਾਰਿਆਂ ਉਡ ਜਾਏਗਾ।

ਉਬਰਾਏ ਦੀ ਸਭ ਤੋ ਵੱਡੀ ਭੁੱਲ ਹੈ ਕਿ ਉਹ ਸਿੱਖ ਧਰਮ ਅਤੇ ਸਿੱਖ ਇਤਿਹਾਸ ਵੱਖਰੇ-ਵੱਖਰੇ ਅਧਿਐਨ ਦਾ ਵਿਸ਼ਾ ਨਹੀ ਬਣਾਉਦਾ, ਸਗੋ ਸਿੱਖ ਧਰਮ ਅਤੇ ਇਤਿਹਾਸ ਇਕੋ ਰੱਸੇ ਬੰਨ੍ਹਦਾ ਹੈ। ਇਹ ਠੀਕ ਹੈ ਕਿ ਮੀਰੀ-ਪੀਰੀ ਦੇ ਅਸੂਲ ਦੇ ਮੁਤਾਬਕ ਇਹ ਦੋਵੇ ਵਿਸ਼ੇ ਇਕੋ ਪ੍ਰਬੰਧ ਵਿਚ ਪਰਖੇ ਜਾ ਸਕਦੇ ਹਨ,ਪਰ ਇਹ ਗਲਤ ਹੈ ਕਿ ਦੋਹਾਂ ਦੇ ਅਧਿਐਨ ਜਾਂ ਵਿਚਾਰਨ ਲਈ ਇਕੋ ਕਾਰਜਵਿਧੀ ਦਾ ਪ੍ਰਯੋਗ ਕੀਤਾ ਜਾਵੇ। ਉਬਰਾਏ ਇਹ ਪੁੱਲ ਕਰਦਾ ਹੋਇਆ ਆਪਦੀ ਕਾਰਜਵਿਧੀ ਦੇ ਹੇਰ-ਫੇਰ ਨਾਲ ਸਿੱਖ ਧਰਮ ਵੀ ਸਮਾਜਕ, ਇਤਿਹਾਸਕ, ਰਾਜਨੀਤਕ ਅਤੇ ਮਾਨਵ ਵਿਗਿਆਨ ਦੀਆਂ ਕਾਰਜਵਿਧੀਆਂ ਅਧੀਨ ਹੀ ਵਿਚਾਰਦਾ ਹੈ। ਧਰਮ ਦਾ ਇਤਿਹਾਸ ਅਤੇ ਧਰਮ ਮਰਯਾਦਾ ਦੋ ਵੱਖਰੇ-ਵੱਖਰੇ ਵਿਸ਼ੇ ਹਨ - ਪਹਿਲਾ ਪ੍ਰਤੱਖ ਹੈ ਅਤੇ ਦੂਜਾ ਆਦਿਖ ਹੈ। ਇਤਿਹਾਸ ਖੋਜਿਆ ਜਾ ਸਕਦਾ ਹੈ, ਨਹੀ ਖੋਜਿਆ ਜਾ ਸਕਦਾ, ਧਰਮ ਸਿਰ! ਵਿਚਾਰਿਆ ਜਾ ਸਕਦਾ ਹੈ। ਇਤਿਹਾਸ ਅਨੁਭਵੀ ਹੈ ਅਤੇ

ਧਰਮ ਪਾਰ-ਅਨੁਭਵੀ ਹੈ। ਇਸ ਲਈ ਇਨ੍ਹਾਂ ਦੋਹਾਂ ਦਾ ਅਧਿਐਨ ਇਕੋ ਕਾਰਜਵਿਧੀ ਦੇ ਮਾਪਦੰਡਾਂ ਨਾਲ ਨਹੀ ਕੀਤਾ ਜਾ ਸਕਦਾ। ਇਹ ਗੱਲ ਉਬਰਾਏ ਜੇ ਸਮਝ ਆ ਜਾਵੇ ਤਾਂ ਉਹ ਉਗੜ-ਦੁਗੜ ਦਲੀਲਾਂ ਦੇ ਕੇ ਪੁਸਤਕ ਲਿਖਣ ਲਈ ਨਾ ਤਾ ਆਪਣਾ ਸਮਾਂ ਖਰਾਬ ਕਰਦਾ ਅਤੇ ਲਾ ਹੀ ਪਾਠਕਾਂ ਦਾ। ਹੇਠਾਂ ਅਸੀ ਉਬਰਾਏ ਦੀ ਪੁਸਤਕ ਵਿਚੋ ਉਦਾਹਰਣਾ ਦੇ ਕੇ ਇਹ ਸਿੱਖ ਕਰਾਂਗੇ ਕਿ ਉਹ ਸਿੱਖ ਧਰਮ ਅਤੇ ਸਿੱਖ ਇਤਿਹਾਸ ਕਿਵੇ ਇੱਕੋ ਨਜ਼ਰ ਨਾਲ ਦੇਖਦਾ ਹੈ। ਨਾਲ ਹੀ ਅਸੀ ਇਹ ਵੀ ਵਿਚਾਰਾਂਗੇ ਕਿ ਉਸ ਨੇ ਕਿਵੇ ਯੂ.ਬੀ.ਸੀ. ਦੀ ਪ੍ਰੋਫੈਸਸ਼ਿਪ ਦੇ ਲਿਖੇ ਹੋਏ ਉਦੇਸ਼ਾਂ ਨਾਲ ਖਿਲਵਾੜ ਕੀਤਾ ਹੈਃ

ਪ੍ਰੋਫੈਸਰਸ਼ਿਪ ਦੇ ਉਦੇਸ਼, ਉਬਰਾਏ ਅਤੇ ਉਸ ਦੀ ਪੁਸਤਕ

ਸਾਧਸੰਗਤ ਦੀ ਦਾਨ ਕੀਤੀ ਹੋਈ ਮਾਇਆ ਰਾਹੀ ਸਥਾਪਤ ਕੀਤੀ ਗਈ ਪ੍ਰੋਫੈਸਰਸ਼ਿਪ ਦਾ ਇੱਕ ਮੁੱਢਲਾ ਉਦੇਸ਼ ਇਸ ਪ੍ਰਕਾਰ ਹੈ-

"...ਖੋਜ ਅਕਾਦਮਿਕ ਮਿਆਰ 'ਤੇ ਪੂਰੀ ਉਤਰਦੀ ਹੋਵੇ ਅਤੇ ਇਸ ਰਾਹੀ ਸਿੱਖ ਧਰਮ ਅਤੇ ਰਹੁਰੀਤ ਸਹੀ ਰੂਪ ਵਿਚ ਪ੍ਰਸਤੁਤ ਕੀਤਾ ਜਾਵੇ। ਉਬਰਾਏ ਨੇ ਆਪਣੀਆਂ ਲਿਖਤਾਂ ਵਿਚ ਉਪਰੋਕਤ ਸਿੱਖ ਪ੍ਰੋਫੈਸਰਸ਼ਿਪ ਦੀ ਸ਼ਰਤ ਕਿਥੋ ਤੱਕ ਬਰਕਰਾਰ ਰੱਖਿਆ ਹੈ, ਇਸ ਗੱਲ ਦਾ ਹੇਠਾਂ ਜਾਇਜ਼ਾ ਲਿਆ ਜਾਵੇਗਾ। ਨਾਲ ਹੀ ਉਸ ਦੀਆਂ ਇਤਿਹਾਸਕ ਅਤੇ ਧਾਰਮਿਕ ਤੌਰ ਤੇ ਗਲਤ ਬਿਆਨੀਆਂ ਵੀ ਘੋਖਿਆ ਜਾਵੇਗਾ :

(ੳ) In conventional histories of the evolution of Sikh traditions it is common to treat the rise, spread and consolidation of Sikhism as a single unitary whole. Such a narration, like much else in academic discourse, seeks to dispel disturbing contradictions and synthesizes Sikh experience in order to give it coherence. By this means the Sikh past, to use Nietzsche's illuminating term, is made 'Painless' for the minds of those who seek to live by it. A pseudosynthetic historiography conforts contemporary practioners of his faith that their present vision of the world and their religious practices simply continue all that was enunciated and established by the founder of the Sikh tradition." (*The Construction of Religious Boundaries, culture identity and diversity in the Sikh Traditions,* p. 47).

ਸਿੱਧੇ-ਸਾਦੇ -ਬਦਾਂ ਵਿੱਚ ਉਬਰਾਏ ਸਿੱਖ ਭਾਈਚਾਰੇ, ਧਰਮ ਮਰਯਾਦਾ ਅਤੇ ਸਿੱਖ ਸੱਭਿਆਚਾਰ ਚੁਣੌਤੀ ਦੇ ਰਿਹਾ ਹੈ। ਉਸ ਦਾ ਭਾਰ ਹੈ ਕਿ ਉਹ ਸਿੱਖ ਪ੍ਰੰਪਰਾ, ਸਿੱਖ ਭਾਈਚਾਰੇ ਅਤੇ ਸਿੱਖ ਇਤਿਹਾਸ ਟਿੱਚ ਨਹੀ ਸਮਝਦਾ। ਉਬਰਾਏ ਅਨੁਸਾਰ ਸਿੱਖ ਸਿਰਫ ਹਿੰਦੂਵਾਦ ਦੀ ਇੱਕ ਸ਼ਾਖ ਹਨ। ਸਿੱਖ ਕੌਮਾਂਤਰੀ ਪੱਧਰ ਤੇ ਭਾਈਚਾਰੇ ਦੇ ਭਿਆਲ ਨਹੀ, ਮਹਿ ਇਕ ਮਾਮੂਲੀ ਜਿਹੀ ਸ਼ਕਤੀ ਦੇ ਮਾਲਕ ਹਨ। ਸੁਆਮੀ ਦਯਾ ਨੰਦ ਦੀ ਪ੍ਰਥਾ ਕਾਇਮ ਰੱਖਦਿਆ, ਉਬਰਾਏ ਸਿੱਖ ਗੁਰੂਆਂ, ਸਿੱਖਾਂ, ਉਨ੍ਹਾਂ ਦੇ ਗ੍ਰੰਥਾਂ ਅਤੇ ਮਰਯਾਦਾ ਸੁਖਾਵੀ ਨਜ਼ਰੇ ਨਹੀ ਦੇਖਦਾ ਪ੍ਰਤੀਤ ਹੁੰਦਾ।

ਉਬਰਾਏ ਆਪਣੀ ਪੁਸਤਕ ਵਿਚ ਇਕ ਹੋਰ ਥਾਂ ਲਿਖਦਾ ਹੈ :

(ਅ) The dramatic political triumph of the Sikh movement in the second half of the eighteenth century gave the Sikhs a vast empire, but ironically the attainment of power and the process of State formation stalled in the crystallization of the uniform Sikh Identity. For much of its early history the Sikh movement, in line with indigenous religious thinking and practices, with the exception of an understandable emphasis on the

Soteriological teachings of Guru Nanak, had shown little enthusiasm for distinguishing its constituents from members of other religious traditions, or for establishing a pan-Indian community."

Oberoi, then, as in his previous disertations, reveals in repeating the inane assertion that, “Sikh notions of time, space corporeality… were firmly rooted in Indic cultural thinking.” He also discovers and tells his audience that, “the territories in which the Sikhs lived, the languages, they spoke… were shared by numerous other communities in Punjab.”

ਪਹਿਲੀ ਤਾਂ ਗੱਲ ਇਹ ਹੈ ਕਿ ਸਿੱਖ ਰਾਜ ਦੇ ਬਣਲ ਨਾਲ ਸਿੱਖਾਂ ਦੀ ਆਪਣੀ ਨਿੱਜੀ ਪਹਿਚਾਣ ਕਿਵੇ ਰੁਕ ਗਈ। ਸਗੋ ਸਿੱਖ ਰਾਜ ਦੀ ਸਥਾਪਨਾ ਨਾਲ ਤਾਂ ਸਿੱਖ ਭਾਈਚਾਰਾ ਮਜ਼ਬੂਤ ਹੋਣਾ ਚਾਹੀਦਾ ਹੈ। ਦੂਜੀ ਗੱਲ ਇਹ ਹੈ ਕਿ ਗੁਰੂ ਨਾਨਕ ਦਾ ਧਰਮ ਮੋਖਸ਼ਵਾਦੀ (Soteriological) ਨਹੀ ਜਿਵੇ ਕਿ ਮਸੀਹ ਦਾ ਧਰਮ ਹੈ। ਇਸ ਸ਼ਬਦ ਦੀ ਦੁਰਵਰਤੋ ਕੀਤੀ ਗਈ ਹੈ। ਗੁਰੂ ਨਾਨਕ ਦੁਨੀਆਂ ਨੂੰ ਰਾਹ ਦਿਖਾਉਣ ਆਏ ਸਨ, ਰਿਹਾਈ ਦਿਵਾਉਣ ਲਈ ਨਹੀ।

ਉਬਰਾਏ ਦੀ ਉਪਰੋਕਤ ਤੁਕ ਵਿਚ ਕੋਈ ਗੱਲ ਵੀ ਸਾਖਿਆਤ ਨਹੀ ਜਿਵੇ ਕਿ ਸਿੱਖ ਇੰਡਸਵਾਦੀ ਦੀ ਪੈਦਾਵਾਰ ਹਨ, ਭਾਵ ਕਿ ਹਿੰਦੂਤਵ ਦੇ ਪ੍ਰਭਾਵ ਹੇਠ ਪੈਦਾ ਹੋਏ । ਹੋਰ ਜਾਤੀਆਂ, ਮੁਸਲਮਾਨਾਂ ਸਮੇਤ, ਵੀ ਇੰਡਸਵਾਦੀ ਵਿਚ ਰਹਿੰਦੀਆਂ ਸਨ, ਉਨ੍ਹਾਂ ਤੇ ਹਿੰਦੂਵਾਦ ਦਾ ਅਸਰ ਕਿਉ ਨਹੀ ਪਿਆ? ਸਿੱਖਾਂ ਦਾ ਇਕੋ ਸਮੇ ਹਿੰਦੂਆਂ, ਮੁਸਲਮਾਨਾਂ ਅਤੇ ਹੋਰ ਜਾਤੀਆਂ ਵਿਚਕਾਰ ਵਿਚਰਨ ਦਾ ਇਹ ਅਰਥ ਨਹੀ ਕਿ ਸਿੱਖਾਂ ਦਾ ਭਾਈਚਾਰਾ ਅਤੇ ਧਰਮ ਉਨ੍ਹਾਂ ਜਾਤੀਆਂ ਦੇ ਧਰਮਾਂ ਦੀ ਪੈਦਾਵਾਰ ਹਨ। ਇਨ੍ਹਾਂ ਗੱਲਾਂ ਕਰਕੇ ਤੁਸੀ ਸਿੱਖਾਂ ਦੀ ਆਪਣੀ ਹੋਂਦ ਅਤੇ ਧਰਮ ਝੁਠਲਾ ਨਹੀ ਸਕਦੇ। ਉਬਰਾਏ ਦੇ ਤੱਥ ਮਨਘੜਤ ਹਨ, ਅਕਲ ਵਿਹੂਣੇ ਹਨ ਅਤੇ ਸਚਾਈ ਤੋ ਹੀਣੇ ਹਨ। ਸਿੱਖ ਵਿਚਾਰਧਾਰਾ ਦੇ ਖਿਲਾਫ ਅਤੇ ਆਪਹੁਦਰੇ ਹਨ। ਇਹ ਖੋਜ ਦੇ ਨਾਂ ਹੇਠ ਸਿੱਖ ਧਰਮ ਦੇ ਖਿਲਾਫ ਇੱਕ ਗਿਣੀ-ਮਿਥੀ ਚਾਲ ਹੈ। ਇਹਦਾ ਅਰਥ ਇਹ ਹੋਇਆ ਕਿ 'ਅਪ੍ਰਸੰਗਿਕਤਾ ਹੀ ਪ੍ਰਸੰਗਿਕਤਾ ਹੈ' (Irrelevancy is the relevancy), ਜਿਸ ਦੀ ਝਲਕ ਉਬਰਾਏ ਦੀ ਪੁਸਤਕ ਵਿਚ ਥਾਂ-ਥਾਂ ਦੇਖੀ ਜਾ ਸਕਦੀ ਹੈ।

(ੲ) Khalsa Sikhs were prohibited the use of tobacco, Sahajdhari Sikhs smoked. Khalsa Sikhs accepted a line of nine successors of Guru Nanak, Sahajdhari Sikhs often had a radically different version of the line of succession; Khalsa Sikhs began to recognize the Adi Granth as Guru, Sahajdhari Sikhs were not given to accept a text as a Guru and favoured living human gurus (p. 76).

ਉਪਰੋਕਤ ਟੂਕ 'ਖਾਲਸਾ ਸਿੱਖ' ਅਤੇ 'ਸਹਿਜਧਾਰੀ ਸਿੱਖ' ਦੇ ਮੂੰਹ ਤੇ ਸਿੱਧੀ ਚਪੇੜ ਹੈ। ਸਭ ਤੋ ਵੱਧ ਹੀਣੀ ਗੱਲ ਇਹ ਹੈ ਕਿ ਇਸ ਤਰ੍ਹਾਂ ਦੇ ਵਿਚਾਰ ਸਿੱਖ ਧਰਮ ਦੀ ਨਿਰਪੱਖਤਾ ਅਤੇ ਸਹਿਨਸ਼ੀਲਤਾ ਤੇ ਧੱਬਾ ਹਨ। ਅਨੇਕ ਕਨੇਡੀਅਨ ਸਿੱਖ ਸਹਿਜਧਾਰੀ ਹਨ, ਉਹ ਗੁਰੂ ਗ੍ਰੰਥ ਸਾਹਿਬ ਪੂਜਦੇ ਵੀ ਹਨ, ਉਸ ਦੀ ਬਾਣੀ ਦੀ ਪ੍ਰੌੜ੍ਹਤਾ ਵੀ ਕਰਦੇ ਹਨ ਅਤੇ ਨਿੱਤਨੇਮ ਵਾਂਗ ਗੁਰਦੁਆਰਿਆਂ ਵਿਚ ਸੇਵਾ ਵੀ ਕਰਦੇ ਹਨ। ਪਤਾ ਨਹੀ ਕਨੇਡੀਅਨ ਸਰਕਾਰ ਨੇ ਉਬਰਾਏ ਵਰਗਾ ਬੰਦਾ ਪੈਸੇ ਦੇ ਕੇ ਯੂਨੀਵਰਸਿਟੀ ਵਿਚ ਕਿਉ ਲਗਾ ਰੱਖਿਆ ਹੈ, ਜੋ ਬਹੁਪੱਖੀ ਸਭਿਆਚਾਰਕ ਨੀਤੀ ਢਾਹੀ ਜਾ ਰਿਹਾ ਹੈ।

ਉਬਰਾਏ ਨਭੇ ਇਸ ਤੱਥ ਅੱਖੋ ਪਰੋਖੇ ਕਰ ਰੱਖਿਆ ਹੈ ਕਿ 'ਸਿੱਖ' ਦੀ ਹੋਂਦ ਉਸ ਦੇ ਬਾਹਰਮੁਖੀ ਪਹਿਰਾਵੇ ਵਿਚ ਹੀ ਨਹੀ, ਸਗੋ ਉਸ ਦੇ ਧੁਰ ਅੰਦਰ ਦੀ ਸਥਿਤੀ ਵਿਚ ਵੀ ਹੈ। ਦਰਅਸਲ ਖਾਲਸਾ ਸਿੱਖ ਇੱਕ ਮਨੋਵਿਰਤੀ ਹੈ, ਜਿਸ ਵਿੱਚ ਤਨ, ਮਨ ਅਤੇ ਧਨ ਸਾਰੇ ਪੱਖ ਇਕਮਿਕ ਹੋ ਕੇ ਪ੍ਰਕਾਸ਼ ਹੁੰਦੇ ਹਨ। ਸਾਰੇ ਸੰਸਾਰ ਵਿਚ ਖਾਲਸਾ ਸਿੱਖ ਅਤੇ

ਸਹਿਜਧਾਰੀ ਸਿੱਖ ਰਲ ਕੇ ਸਿਖ ਧਰਮ ਦੀ ਪ੍ਰਗਤੀ ਵਿਚ ਹਿੱਸਾ ਪਾ ਰਹੇ ਹਨ। ਉਬਰਾਏ ਇਸ ਪ੍ਰਗਤੀ ਸ਼ਾਇਦ ਝੱਲ ਨਹੀ ਸਕਦਾ। ਇਸ ਲਈ ਆਪਣੀਆਂ ਉਲਾਰ ਲਿਖਤਾਂ ਰਾਹੀ ਪਾੜਾਂ ਪਾਉਣ ਦੀ ਅਕਾਦਮਿਕ ਵਿਉਤ ਬਣਾਈ ਬੈਠਾ ਹੈ। ਦਰਅਸਲ ਉਬਰਾਏ ਸਿੱਖ ਪ੍ਰੋਫੈਸਰਸ਼ਿਪ ਦੀ ਗੱਦੀ ਤੇ ਬੈਠ ਕੇ ਸਿੱਖਾਂ ਦੀ ਇਕਮੁੱਠਤਾ, ਉਨ੍ਹਾਂ ਦੇ ਧਰਮ ਅਤੇ ਸੱਭਿਆਚਾਰ ਬਾਰੇ ਘਿਨਾਉਦਾ ਪ੍ਰਾਪੇਗੰਡਾ ਕਰ ਰਿਹਾ ਹੈ। ਇੰਝ ਲਗਦਾ ਹੈ ਕਿ ਇਸ ਪ੍ਰੋਫੈਸਰਸ਼ਿਪ ਦਾ ਮਨੋਰਥ ਸਿੱਖਾਂ ਬਾਰੇ ਅਪਮਾਨਸੂਚਕ ਸਾਹਿਤ ਪੈਦਾ ਕਰਨ ਦਾ ਹੈ, ਜਿਸ ਨਾਲ ਸਿੱਖਾਂ ਨੀਵਾ ਵਿਆਖਿਆ ਜਾ ਸਕੇ। ਇਨ੍ਹਾਂ ਤੇ ਚਿੱਕੜ ਸੁਟਿਆ ਜਾ ਸਕੇ ਅਤੇ ਸਿਖ ਧਰਮ ਦਾ ਭਵਿੱਖ ਧੁੰਦਲਾ ਹੋ ਸਕੇ। ਇਹ ਸਾਰੀ ਦੀ ਸਾਰੀ ਯੋਜਨਾ ‘ਇੰਡਸ ਸੱਭਿਆਚਾਰ’ ਯਾਨੀ ਕਿ ਹਿੰਦੂ ਪ੍ਰਵਿਰਤੀ ਮੁੜ ਸੁਰਜੀਤ ਕਰਨ ਅਤੇ ਸਿੱਖ ਧਰਮ ਤੇ ਠੋਸਣ ਲਈ ਬਣਾਈ ਗਈ ਜਾਪਦੀ ਹੈ।

ਕਿੰਨਾ ਚੰਗਾ ਹੁੰਦਾ ਕਿ ਜੇ ਇਸ ਪ੍ਰੋਫੈਸਰਸ਼ਿਪ ਰਾਹੀ ਕਨੇਡਾ ਦੇ ਬਹੁਪੱਖੀ ਸਭਿਆਚਾਰ ਉਭਾਰਿਆ ਜਾਂਦਾ, ਜਿਸ ਰਾਹੀ ਇਹ ਸਿੱਧ ਕੀਤਾ ਜਾਂਦਾ ਕਿ ਕਿਸ ਤਰ੍ਹਾਂ ਸਿੱਖ ਇਸ ਦੀ ਬੜ੍ਹੌਤਰੀ ਵਿਚ ਆਪਣਾ ਯੋਗਦਾਨ ਪਾ ਰਹੇ ਹਨ ਅਤੇ ਮਨੁੱਖਵਾਦ ਦੀ ਉਸਾਰੀ ਵਿਚ ਡਟੇ ਹੋਏ ਹਨ। ਕਿੰਨਾ ਚੰਗਾ ਹੁੰਦਾ ਕਿ ਜੇ ਇਸ ਪ੍ਰੋਫੈਸਰਸ਼ਿਪ ਰਾਹੀ ਸਿੱਖ ਗੁਰੂਆਂ ਅਤੇ ਮਰਜੀਵੜਿਆਂ ਦੀਆਂ ਮਾਨਵਤਾ ਲਈ ਨਿਤਾਣਿਆਂ ਅਤੇ ਦਬੇ ਹੋਏ ਇਨਸਾਨਾਂ ਲਈ ਆਪਣੀਆਂ ਜਾਨਾਂ ਵਾਰੀਆਂ ਹਨ। ਗੁਰੂ ਤੇਗ ਬਹਾਦਰ –ਹੀਦ ਹੋਏ ਜਿਸ ਕਰਕੇ ਗੈਰ–ਮੁਸਲਿਮ ਇਸਲਾਮ ਦੀ ਸੱਟ ਤੋ ਬੱਚ ਸਕੇ।

(ਸ) ਸਿੱਖਾਂ ਦੇ ਪਾਵਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਉਬਰਾਏ ਲਿਖਦਾ ਹੈ –

“Although in the present state of research it is hard to specify the factors that prompted in fifth Guru of the Sikhs to collage an anthology of devotional literature, it is easier to discuss its impact. (ਉਬਰਾਏ ਆਪਣੀ ਇਸ ਟੂਕ ਦੀ ਪ੍ਰੋੜ੍ਹਤਾ ਲਈ ਪਿਸ਼ੌਰਾ ਸਿੰਘ ਦੇ ਥੀਸਿ ਦਾ ਹਵਾਲਾ ਦਿੰਦਾ ਹੈ। ਯਾਦ ਰਹੇ ਕਿ ਪਿ–ੌਰਾ ਸਿੰਘ ਨੇ ਜੋ ਖੋਜ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਬਾਰੇ ਕੀਤੀ ਹੈ, ਉਹ ਸਾਰੀ ਦੀ ਸਾਰੀ ਰੱਦ ਹੋ ਚੁੱਕੀ ਹੈ। ਪਿ–ੌਰਾ ਸਿੰਘ ਨੇ ਆਪਣੀ ਖੋਜ ਦੇ ਗਲਤ ਹਿੱਸਿਆਂ ਅਕਾਲ ਤਖਤ ਤੇ ਪੇਸ਼ ਹੋ ਕੇ ਗਲਤ ਸਵੀਕਾਰ ਕਰ ਲਿਆ ਹੈ। ਇਸ ਬਾਰੇ ਹੋਰ ਜਾਣਕਾਰੀ ਲਈ ਦੇਖੋ Planned attack on Aad Sir Guru Granth Sahib : Academics or Blasphemy, Editor Bachittar Singh Giani, 1994.

ਉਬਰਾਏ ਅਤੇ ਪਿਸ਼ੌਰਾ ਸਿੰਘ ਸਿੱਧੇ ਜਾਂ ਅਸਿੱਧੇ ਤੌਰ ਤੇ ਇੱਕ ਗੁਰੂ ਦੇ ਚੇਲੇ ਹਨ ਅਰਥਾਤ ਗੁਰਭਾਈ ਹਨ। ਭਾਵ ਦਿ ਡਾ. ਮਕਲਾਊੜਡ ਪਿਸ਼ੌਰਾ ਸਿੰਘ ਦੇ ਥੀਸਿ ਵਿਚਲੀ ਗਲਤ ਖੋਜ ਬਾਰੇ ਇਨ੍ਹਾਂ ਤਿੰਨਾਂ ਭਲੀਭਾਂਤ ਗਿਆਨ ਸੀ। ਤਾਂ ਵੀ ਉਬਰਾਏ ਪਿਸ਼ੌਰਾ ਸਿੰਘ ਦਾ ਹਵਾਲਾ ਦਿੰਦਾ ਹੈ। ਸਿੱਧ ਹੈ ਕਿ ਜਿਸ ਖੋਜ ਦਾ ਆਧਾਰ ਹੀ ਲਤ ਹੋਵੇ, ਉਹ ਆਪਣੇ ਆਪ ਵਿਚ ਕਿੰਨੀ ਕੁ ਪ੍ਰਮਾਣਿਕ ਹੋਵੇਗੀ।

ਆਪਣੀ ਪੁਸਤਕ ਵਿਚ ਉਰਾਏ ਅੱਗੇ ਜਾ ਕੇ ਲਿਖਦਾ ਹੈ ––

While propagandists of modern Sikhism see in the collation of the Adi Granth in 1603-04 under Guru Arjan a powerful public declaration of the separation of the Sikh Panth from other religious traditions, historically it is difficult to admit such an interpretation. It was scarcely uncommon, in medieval India, to compile anthologies of devotional literature called Gutkas or Pothis. Their compilers and readers did not perceive these texts as essentially statements of sectarian intent. While the Adi Granth is the most voluminous and structured of the early seventeenth century devotional anthologies-features that can be explained by the institutional success of the Sikh movement and its growing secular resources – it was certainly neither the first nor the last such collection (pp. 54-55)

ਇਸ ਟੂਕ ਵਿਚ ਕਈ ਗ਼ਲਤ ਬਿਆਨੀਆਂ ਹਨ.
ਸਿੱਖ ਪੱਥ ਦੀ ਸਥਾਪਨਾ ਗੁਰੂ ਗ੍ਰੰਥ ਦੀ ਸੰਪਾਦਨਾ ਨਾਲ ਕਾਜਬੱਧ ਕਰਨਾ ਅਤੇ ਫਿਰ ਇਸ ਵਿਚਾਰ ਆਧੁਨਿਕ ਸਿੱਖ ਮੱਤ ਦੇ ਪ੍ਰਚਾਰਕਾਂ ਦੇ ਨਾਂਅ ਲਾਉਣਾ ਇਕ ਘੋਰ ਅਨਿਆਂ ਹੈ। ਕਾਰਨ ਇਹ ਹੈ ਕਿ ਸਿੱਖ ਧਰਮ ਅਤੇ ਸਿੱਖ ਪੰਥ ਨਖੇੜੇ ਨਹੀ ਜਾ ਸਕਦੇ, ਦਰਅਸਲ ਕਿਸੇ ਵੀ ਧਰਮ ਉਸ ਦੇ ਪੰਥ (community) ਨਾਲੋਂ ਨਿਖੇੜ ਕੇ ਨਹੀ ਵਿਚਾਰਿਆ ਜਾ ਸਕਦਾ। ਜੇ ਕਿਸੇ ਧਰਮ ਦੀ ਹੋਂਦ ਦੇ ਨਾਲ-ਨਾਲ ਉਸ ਦੇ ਪੰਥ ਦੀ ਉਤਪਤੀ ਅਤੇ ਵਿਕਾਸ ਨਹੀ ਹੁੰਦਾ ਤਾਂ ਉਹ ਧਰਮ ਖੁਦ-ਬ-ਖੁਦ ਮਰ ਜਾਵੇਗਾ। ਸੱਚ ਤਾਂ ਇਹ ਹੈ ਕਿ ਸਿੱਖ ਧਰਮ ਗੁਰੂ ਨਾਨਕ ਤੋ ਲੈ ਕੇ ਅੱਜ ਤੱਕ ਜਿਉਂਦਾ ਜਾਗਦਾ ਹੈ। ਵਿਗਿਆਨ ਵਿਚ ਜਿਣਸਾਂ ਦੀ ਵਿਸ਼ੇਸ਼ਤਾ ਬਾਰੇ ਇੱਕ ਵਿਚਾਰ ਹੈ ਕਿ stablishment of a species is dependent on the existence of its members who portray unique features. ਇਹ ਵਿਚਾਰ ਧਰਮਾਂ ਤੇ ਉਸ ਦੇ ਅਨੁਯਾਈਆਂ ਦੀ ਵਿਲਖੱਣਤਾ ਕਰਕੇ ਵੀ ਪੂਰਾ ਢੁਕਦਾ ਹੈ। ਸਿੱਖ ਧਰਮ ਅਤੇ ਸਿੱਖ ਪੰਥ ਗੁਰੂ ਨਾਨਕ ਨਾਲ ਸ਼ੁਰੂ ਹੋਏ। ਪੰਥ ਦੀ ਹੋਂਦ ਉਸ ਦੇ ਮੰਨਣ ਵਾਲਿਆਂ ਦੀ ਗਿਣਤੀ ਉੱਤੇ ਹੀ ਨਿਰਭਰ ਨਹੀ ਹੁੰਦੀ, ਸਗੋ ਉਸ ਧਰਮ ਦੇ ਅਸੂਲਾਂ ਨੂੰ ਬਰਕਰਾਰ ਰੱਖਣ ਵਾਲਿਆਂ ਉੱਤੇ ਨਿਰਭਰ ਹੈ, ਭਾਵੇ ਉਨ੍ਹਾਂ ਦੀ ਗਿਣਤੀ ਕਿਸੇ ਸਮੇ ਬਹੁਬਤੀ ਨਾ ਹੋਵੇ।

ਇਸੇ ਟੂਕ ਵਿਚ ਉਬਰਾਏ ਨੇ ਇਕ ਹੋਰ ਬਹੁਤ ਬੜੀ ਭੁੱਲ ਕੀਤੀ ਹੈ। ਉਹ ਹੈ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਇਸ ਦੀ ਮਹੱਤਤਾ ਗੁਟਕੇ ਜਾਂ ਪੋਥੀ ਮਾਤਰ ਹੀ ਦਸੱਣਾ। ਇਸ ਸੰਬੰਧ ਵਿਚ ਉਬਰਾਏ ਇਕ ਗੁਟਕੇ ਜਾਂ ਪੋਥੀ ਦੀ ਉਦਾਹਰਣ ਦਿੰਦਾ ਹੈ ਜੋ ਗੁਰੂ ਗ੍ਰੰਥ ਸਾਹਿਬ ਤੋ 21 ਵਰ੍ਹੇ ਪਹਿਲਾਂ ਸੰਪਾਦਨ ਕੀਤਾ ਗਿਆ। ਇਸ ਵਿਚ ਖਾਸ ਕਰਕੇ ਸੂਰਦਾਸ ਦੀ ਬਾਣੀ ਹੈ ਅਤੇ ਕੁਝ ਹੋਰ ਸੰਤਾਂ-ਸਾਧਾਂ ਦੇ ਪਦ ਵੀ ਹਨ। ਅਜਿਹੇ ਗੁਟਕਿਆਂ ਜਾਂ ਪੋਥੀਆਂ ਨਾਲ ਗੁਰੂ ਗ੍ਰੰਥ ਸਾਹਿਬ ਵਰਗੀ ਵਿ-ਾਲ ਰਚਨਾ ਦਾ ਮੁਕਾਬਲਾ ਕਰਨਾ ਇਹ ਦੱਸਦਾ ਹੈ ਕਿ ਉਬਰਾਏ ਦੀ ਸੋਚ ਕਿੰਨੀ ਸੰਕੀਰਨ ਅਤੇ ਅਨਅਕਾਦਮਿਕ ਹੈ। ਸੰਕੀਰਨ ਇਸ ਕਰਕੇ ਕਿ ਉਹ ਮੂਲ ਤੌਰ ਤੇ ਇਕ ਪਾਤਰੀ ਕਿਸੇ ਗੁਟਕੇ ਨਾਲ ਗੁਰੂ ਗ੍ਰੰਥ ਸਾਹਿਬ ਵਰਗੇ ਬਹੁਪੱਖੀ ਅਤੇ ਵਿ-ਾਲ ਗਿਆਨ ਸਾਗਰ ਦਾ ਮੁਕਾਬਲਾ ਕਰ ਰਿਹਾ ਹੈ। ਬੂੰਦ ਹੀ ਸਾਗਰ ਕਹਿਣ ਦਾ ਇਹ ਯਤਨ ਜੇ ਸੰਕੀਰਨ ਸੋਚ ਦਾ ਧਾਰਨੀ ਨਹੀ ਤਾਂ ਹੋਰ ਕੀ ਹੈ? ਫੇਰ ਇੰਝ ਕਰਦਿਆਂ ਉਹ ਇਹ ਭੁੱਲ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਪਿਠਭੂਮੀ ਵਿਚ ਗੁਰੂ ਪ੍ਰਥਾ ਕੰਮ ਕਰ ਰਹੀ ਹੈ ਨਾ ਕਿ ਕਿਸੇ ਇੱਕ ਆਮ ਵਿਅਕਤੀ ਦੀ ਸੰਪਾਦਨ ਸੋਚ। ਜੇ ਉਸ ਨੇ ਮੁਕਾਬਲਾ ਕਰਨਾ ਹੀ ਸੀ ਤਾਂ ਗੁਰੂ ਪ੍ਰਥਾ ਵਿਚ ਮੋਹਨ ਪੋਥੀਆਂ ਜਾਂ ਗੋਇੰਦਵਾਲ ਪੋਥੀਆਂ ਦਾ ਜ਼ਿਕਰ ਤਾਂ ਕੁਝ ਹੱਦ ਤੱਕ ਸੋਭ ਸਕਦਾ ਸੀ, ਪਰ ਕਿਸੇ ਇਕ ਅਣਪਛਾਤੇ ਗੁਟਕੇ, ਜਿਸ ਦਾ ਸੰਪਾਦਕ ਕੋਈ ਆਮ ਵਿਅਕਤੀ ਸੀ, ਨਾਲ ਘੋਰ ਖੁਨਾਮੀ ਹੈ।

ਉਬਰਾਏ ਦੀ ਸੋਚ ਅਨਅਕਾਦਮਿਕ ਇਸ ਕਰਕੇ ਹੈ ਕਿ ਉਹ ਉਨ੍ਹਾਂ ਦੇ ਸਮਗਰੀਆਂ (MATERIALS) ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ, ਜਿਨ੍ਹਾਂ ਇਕ ਧਰਾਤਲ ਤੇ ਨਹੀ੧ ਰੱਖਿਆ ਜਾ ਸਕਦਾ। ਇਹ ਉਸੇ ਤਰ੍ਹਾਂ ਦੀ ਗੱਲ ਹੈ, ਜਿਵੇ ਕੋਈ ਸੰਤਰਿਆਂ ਅਤੇ ਸੇਬਾਂ ਦਾ ਆਪਸੀ ਮੁਕਾਬਲਾ ਕਰ ਰਿਹਾ ਹੋਵੇ।

ਇਸੇ ਟੂਕ ਵਿਚ ਉਬਰਾਏ ਇਹ ਕਹਿੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਨਾਂ ਤਾਂ ਕੋਈ ਪਹਿਲੀ ਅਤੇ ਨਾ ਹੀ ਕੋਈ ਆਖਰੀ ਕਿਰਤ ਹੈ, ਭਾਵ ਕਿ ਅਜਿਹੇ ਗ੍ਰੰਥ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੇ ਪਹਿਲਾਂ ਵੀ ਅਤੇ ਬਾਅਦ ਵਿਚ ਵੀ ਰਚੇ ਜਾਂਦੇ ਰਹੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਸੱਚਮੁੱਚ ਕੋਈ ਐਸੀ ਪੋਥੀ, ਗੁਟਕਾ ਜਾਂ ਗ੍ਰੰਥ ਹੈ ਜੋ ਗੁਰੂ ਕਾਲ ਤੇ ਪਹਿਲਾਂ ਜਾਂ ਬਾਅਦ ਵਿਚ ਕਿਸੇ ਗੁਰੂ ਜਾਂ ਪੀਰ ਪੈਗੰਬਰ ਦੇ ਆਪਣੇ ਦਸਤੇ ਮੁਬਾਰਕ ਨਾਲ ਲਿਖਿਆ ਗਿਆ ਹੋਵੇ ਅਤੇ ਦੁਨੀਆਂ ਦੇ ਇੱਕ ਪ੍ਰਮੁੱਖ ਧਰਮ ਦਾ ਪਾਵਨ ਗ੍ਰੰਥ ਕਹਾਇਆ ਹੋਵੇ?

ਇਕ ਥਾਂ ਉਬਰਾਏ ਲਿਖਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਜੋ ਮਹੱਤਤਾ ਅੱਜ ਹੈ, ਉਹ 17ਵੀ ਸਦੀ ਵਿਚ ਨਹੀ ਸੀ। ਇਹ ਕਥਨ ਇਕ ਟਕਸਾਲੀ ਵਿਚਾਰ ਤੋ ਬਿਲਕੁਲ ਉਲਟ ਹੈ। ਜਦ ਵੀ ਕੋਈ ਧਰਮ ਜਨਮ ਲੈਂਦਾ ਹੈ ਤਾਂ ਉਸ ਦੇ ਪੈਰੋਕਾਰ ਆਰੰਭ ਵਿਚ ਜ਼ਿਆਦਾ ਕੱਟੜਵਾਦੀ ਹੁੰਦੇ ਹਨ, ਨਾ ਕਿ ਬਾਅਦ ਵਿਚ। ਅੱਗੇ ਜਾ ਕੇ ਉਬਰਾਏ ਇਕ ਥਾਂ ਤੇ ਫੇਰ ਲਿਖਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਨਿਹਿਤ ਭਿੰਨ ਭਿੰਨ ਮਤਾਂ ਦੇ ਮੂਲ ਪਾਠਾਂ ਅਤੇ ਇਸ ਵਿਚਲੇ ਵੱਖਰੇ-ਵੱਖਰੇ ਰਚਨਹਾਰਿਆਂ ਕਰਕੇ, ਗੁਰੂ ਗ੍ਰੰਥ ਸਾਹਿਬ ਦਾ ਕੋਈ ਭਰਵਾਂ ਪਭਾਵ ਨਹੀ੧ ਪਿਆ। ਇਸੇ ਕਰਕੇ ਪਹਿਲਾਂ-ਪਹਿਲਾਂ ਇਹ ਕਿਸੇ ਸਿੱਖ ਪਹਿਚਾਣ ਜਨਮ ਨਹੀ ਦੇ ਸਕਿਆ। ਇਕ ਧਾਰਮਿਕ ਗ੍ਰੰਥ ਜੋ ਲਿਖਿਆ ਹੀ ਇਸ ਲਈ ਜਾਵੇ ਕਿ ਉਸ ਧਰਤ ਦੀ ਪਹਿਚਾਣ ਹੋ ਸਕੇ ਤਾਂ ਫਿਰ ਇਹ ਕਿਵੇ ਸੱਚ ਹੋਇਆ ਕਿ ਅਜਿਹਾ ਗ੍ਰੰਥ ਉਸ ਧਰਮ ਦੀ ਪਹਿਚਾਣ ਹੀ ਨਾ ਕਰਾ ਸਕੇ। ਇਹ ਉਬਰਾਏ ਦੀ ਇਕ ਹਾਸੋਹੀਣੀ ਦਲੀਲ ਹੈ ਅਤੇ ਮਹਿ  ਅਕਾਦਮਿਕਤਾ ਦੀ ਛਿਦਰੀ ਛਾਂ ਦਾ ਪਰਛਾਵਾਂ ਹੈ।

ਸਵਾਲ ਪੈਦਾ ਹੁੰਦਾ ਹੈ ਕੀ ਯੂ.ਬੀ.ਸੀ. ਵਿਚ ਸਥਾਪਤ ਕੀਤੀ ਗਈ ਸਿੱਖ ਪ੍ਰੋਫੈਸਰਸ਼ਿਪ ਦਾ ਮੂਲ ਮਨੋਰਥ ਸਿੱਖ ਧਰਮ ਅਤੇ ਸਿੱਖ ਪੰਥ ਉੱਤੇ ਚਿੱਕੜ ਸੁਟਣਾ ਹੀ ਹੈ? ਅਕਾਦਮਿਕ ਖੋਜ ਹੋਣੀ ਚਾਹੀਦੀ ਹੈ, ਪਰ ਵੁਹ ਕਿਸੇ ਤੱਥ ਅਤੇ ਦਲੀਲ ਤੇ ਆਧਾਰਿਤ ਹੋਵੇ। ਖਾਸ ਕਰਕੇ ਜੇ ਖੋਜ ਕਿਸੇ ਧਰਮ, ਪੰਥ ਅਤੇ ਸੱਭਿਆਚਾਰਕ ਮਸਲਿਆਂ ਬਾਰੇ ਹੋਵੇ ਤਾਂ ਇਕ ਖੋਜੀ ਦੀ ਹੋਰ ਵੀ ਜ਼ਿੰਮੇਵਾਰੀ ਹੋ ਜਾਂਦੀ ਹੈ ਕਿ ਅਜਿਹੇ ਮਸਲਿਆਂ ਰੜਕਵੀ ਸ਼ਬਦਾਵਲੀ ਅਤੇ ਕਾਣਸੂਤੇ ਸਿੱਟਿਆਂ ਰਾਹੀ ਪੇਸ਼ ਨਾ ਕੀਤਾ ਜਾਵੇ। ਇਹ ਟੂਕ ਇਨ੍ਹਾਂ ਦੋਹਾਂ ਪੱਖਾਂ ਦਰਸਾਉ ਦੀ ਹੈ --
"Its (Adi Granth's) heterodox textuality and diverse contributors were for more the manifestation of a fluid Sikh identity than a signifier of exclusivity" (p. 55).

ਭਾਵ ਕਿ ਗੁਰੂ ਗ੍ਰੰਥ ਵਿਚਲੇ ਵਿਭਿੰਨ ਮਤਾਂ ਵਾਲੇ ਮੂਲ ਪਾਠ ਅਤੇ ਵੱਖ-ਵੱਖ ਰਚਨਹਾਰੇ, ਤਰਲ ਸਿੱਖ ਪਹਿਚਾਣ ਦਾ ਪ੍ਰਗਟਾਵਾ ਮਾਤਰ ਹਨ ਨਾ ਕਿ ਇਸ ਦੀ ਵੱਖਰੀ ਅਨੰਨਤਾ ਦੇ ਸੂਚਕ।

ਉਬਰਾਏ ਦੀ ਉਪਰੋਕਤ ਟੂਕ ਵਿਚ ਸ਼ਬਦਾਵਲੀ ਅਤੇ ਸ਼ਬਦਾਰਥ ਦੋਵੇ ਖਰਵੇ ਅਤੇ ਬੇਬੁਨਿਆਦੇ ਹਨ। ਇੰਞ ਕਰਕੇ ਉਸ ਨੇ ਆਪਦੇ ਭਾਵ ਲੱਛੇਦਾਰ ਸ਼ਬਦਾਵਲੀ ਰਾਹੀ ਅਕਾਦਮਿਕ ਜਾਮਾ ਤਾਂ ਪਹਿਨਾ ਲਿਆ, ਪਰ ਜੋ ਠੇਸ ਸਿੱਖ ਧਰਮ ਦੀ ਮਰਯਾਦਾ ਅਤੇ ਉਸਦੇ ਮੰਨਣ ਵਾਲਿਆਂ ਦੇ ਹਾਵਭਾਵ ਪਹੁੰਚਾਈ ਹੈ, ਉਸ ਦਾ ਇਹ ਅੰਦਾਜ਼ਾ ਵੀ ਨਹੀ ਲਾ ਸਕਦਾ। ਹੋ ਸਕਦਾ ਹੈ ਕਿ ਉਬਰਾਏ ਇਸ ਅਕਾਦਮਿਲ ਅਧਿਕਾਰ ਦਾ ਨਾਂ ਦੇ ਲਵੇ, ਪਰ ਉਸ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਅਕਾਦਮਿਕ ਅਧਿਕਾਰ ਦੀ ਪ੍ਰੀਭਾਸ਼ਾ ਵਿਚ ਹਿਹ ਵੀ ਕਿਹਾ ਗਿਆ ਹੈ ਕਿ ਜੇ ਕਿਸੇ ਖੋਜ ਕਾਰਨ ਆਮ ਲੋਕਾਂ ਦੇ ਹਾਵਾਂਭਾਵਾਂ ਸੱਟ ਵੱਜੇ ਤਾਂ ਉਸ ਭਾਈਚਾਰੇ ਦੇ ਲੋਕਾਂ ਵਿਅਕਤੀਗਤ ਤੌਰ ਤੇ ਜਾਂ ਸਮੂਹਿਕ ਤੌਰ ਤੇ ਦਖਲਅੰਦਾਜ਼ੀ ਕਰਨ ਦਾ ਹੱਕ ਹੈ। ਜਿਸ ਪ੍ਰੋਫੈਸਰਸ਼ਿਪ ਦੀ ਕੁਰਸੀ ਤੇ ਉਬਰਾਏ ਬੈਠਾ ਹੈ, ਜੇ ਉਸ ਦੀ ਸਥਾਪਨਾ ਲਈ ਉਨ੍ਹਾਂ ਲੋਕਾਂ ਨੇ ਪੈਸੇ ਦਿਤੇ ਹੋਣ ਜਿਨ੍ਹਾਂ ਦੇ ਧਰਮ ਦੀ ਇਹ ਬੇਪਤੀ ਕਰ ਰਿਹਾ ਹੈ ਤਾਂ ਉਨ੍ਹਾਂ ਦੀ ਦਖਲਅੰਦਾਜ਼ੀ ਹੋਰ ਵੀ ਸਾਰਥਕ ਅਤੇ ਭਾਵਪੂਰਤ ਬਣ ਜਾਂਦੀ ਹੈ।

ਆਉ ਹੁਣ ਉਪਰੋਕਤ ਟੂਕ ਦੀ ਛਾਣਬੀਣ ਕਰੀਏ। ਉਬਰਾਏ ਅਨੁਸਾਰ ਸਿੱਖ ਧਰਮ ਦੀ ਪਾਵਨ ਪੁਸਤਕ ਅਰਥਾਤ ਗੁਰੂ ਗ੍ਰੰਥ ਵਿਚ ਭਿੰਨ-ਭਿੰਨ ਮੱਤਾਂ ਦੇ ਮੂਲ ਪਾਠ ਹਨ (Heterodox textuality) ਅਤੇ ਇਹ ਪਾਠ ਮੁਖਤਲਿਫ ਰਚਨਹਾਰਿਆਂ ਦੇ ਹਨ (diverse contributors), ਜੋ ਸਿੱਖ ਪਹਿਚਾਣ ਦੀ ਵਿਲਖੱਣਤਾ ਦੇ (signifier of exclusivity)।

ਸਿੱਖ ਧਰਮ ਨਾਮ ਦਾ ਧਰਮ ਹੈ

ਨਾਮ ਜਪੋ ਨਾਮ ਤਪੋ ਇਸ ਦਾ ਧੁਰਾ ਹੈ। ਜਿਸ ਧਰਮ ਦਾ ਆਧਾਰ ਉਸ ਪ੍ਰਮਾਤਮਾ ਦੀ ਸਿਫ਼ਤ ਸਲਾਹ ਹੀ ਹੋਵੇ ਅਤੇ ਉਸ ਦੇ ਨਾਮ ਦਾ ਗਾਵਣ ਹੋਵੇ, ਉਸ ਵਿਚ ਭਿੰਨ-ਭਿੰਨ ਮੱਤ ਕਿਸ ਤਰ੍ਹਾਂ ਸਮਾਂ ਗਏ? ਗੁਰੂ ਗ੍ਰੰਥ ਦੀ ਸੰਪਾਦਨਾ ਵੇਲੇ ਗੁਰੂ ਸਾਹਿਬ ਨੇ ਉਨ੍ਹਾਂ ਭਗਤਾਂ ਦੀ ਬਾਣੀ ਹੀ ਦਰਜ ਕੀਤੀ, ਜਿਸ ਦਾ ਧੁਰਾ ਨਾਮ ਜਪਣ ਦੁਆਲੇ ਘੁੰਮਦਾ ਸੀ। ਮੀਰਾਂ ਬਾਈ, ਸੂਰਦਾਸ ਆਦਿ ਦੇ ਸਲੋਕ ਇਸ ਕਰਕੇ ਅੰਕਿਤ ਨਹੀ ਕੀਤੇ ਗਏ ਸਨ ਕਿ ਉਹ ਅਵਤਾਰੀ ਪ੍ਰਮਾਤਮਾ ਦਾ ਗਾਇਨ ਕਰਦੇ ਸਨ। ਗੁਰੂਆਂ ਦੀ ਸਾਰੀ ਦੀ ਸਾਰੀ ਬਾਣੀ ਪ੍ਰਮਾਤਮਾ ਦੇ ਗੁਣ ਗਾਇਨ ਵੱਲ ਰੁਚਿਤ ਹੈ। ਉਸ ਦੇ ਨਾਂ ਦਾ ਹੀ ਜਾਪ ਹੈ। ਗੁਰੂ ਗ੍ਰੰਥ ਸਾਹਿਬ ਵਿਚ ਘੱਟ ਤੋ ਘੱਟ 3●,●●● ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚ ਸਿਧੇ ਜਾਂ ਅਸਿੱਧੇ ਤੌਰ ਤੇ ਨਾਮ ਜਪਣ ਦਾ ਅਲਾਪ ਹੀ ਕੀਤਾ ਗਿਆ ਹੈ। ਉਬਰਾਏ ਦਾ ਇਹ ਕਥਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਮੁਖਤਲਿ! ਮੱਤਾਂ ਦਾ ਪਾਠ ਪਠਨ ਹੈ, ਇਕ ਮੂਲੋ ਹੀ ਸਿੱਖ ਧਰਮ ਦੀ ਪ੍ਰਥਾ ਅਤੇ ਮਰਯਾਦਾ ਦੇ ਖਿਲਾ! ਹੈ। ਕਿਉਕਿ ਉਸ ਨੇ ਆਪਣੀ ਅਖੌਤੀ ਅਕਾਦਮਿਕ ਖੋਜ ਰਾਹੀ ਆਪਣੇ ਮਿਥੇ ਹੋਏ ਥੀਸਿ ਉਸਾਰਨਾ ਸੀ। ਇਸ ਲਈ ਉਸ ਨੇ ਗੁਰੂ ਗ੍ਰੰਥ ਸਾਹਿਬ ਬਾਰੇ ਇਹ ਮੱਤ ਘੜ ਲਿਆ। ਉਸ ਦੀ ਪੁਸਤਕ ਵਿਚਲੀ ਮਿੱਥ (HYPOTHESIS) ਇੱਕ ਗੱਲ ਤੇ ਨਿਰਭਰ ਹੈ। ਉਹ ਹੈ ਸਿੱਖ ਧਰਮ, ਸਿੱਖ ਪੰਥ ਅਤੇ ਸਿੱਖ ਭਾਈਚਾਰੇ ਦੀ ਪਹਿਚਾਣੀ ਦੀ ਤਰਜ ਦਾ ਇਤਿਹਾਸਕ ਪੱਖ। ਇਸ ਲਈ ਉਹ ਜਿਹੜੀ ਵੀ ਦਲੀਲ ਘੜਦਾ ਹੈ (ਚਾਹੇ ਉਹ ਗੁਰੂ ਗ੍ਰੰਥ ਦੀ ਬਾਣੀ ਬਾਰੇ ਵੀ ਕਿਉ ਨਾ ਹੋਵੇ ) ਉਸ ਦਲੀਲ ਦੀ ਪੁਸ਼ਟੀ ਲਈ ਮਤਮਰਜ਼ੀ ਦੇ ਹਵਾਲੇ ਵਰਤਦਾ ਹੈ। ਵਿਗਿਆਨ ਵਿਚ ਜਦ ਕੋਈ ਖੋਜ ਆਰੰਭਦਾ ਹੈ ਤਾਂ ਉਸ ਦੀ ਮਿਥ ਜਾਂ ਪਰਿਕਲਪਨਾ (HYPOTHESIS) ਥਾਪ ਲਈ ਜਾਂਦੀ ਹੈ। ਫਿਰ ਉਚਿਤ ਸਮੱਗਰੀ (MATERIAL) ਅਤੇ ਢੁਕਵੇ ਤਰੀਕਿਆਂ (METHODOLOGY) ਰਾਹੀ ਆਧਾਰ-ਤੱਤ (DATA) ਇੱਕਤਰ ਕੀਤਾ ਜਾਂਦਾ ਹੈ। ਆਧਾਰ-ਤੱਤ ਦੇ ਵਿਸ਼ਲੇਸ਼ਣ (ANALYSIS) ਤੋ ਜੋ ਪਰਿਣਾਮ ਜਾਂ ਨਤੀਜੇ ਨਕਲਦੇ ਹਨ, ਉਨ੍ਹਾਂ ਦੇ ਆਧਾਰ ਤੇ ਆਪਣੀ ਮੁਢਲੀ ਮਿਥ ਜਾਂ ਜਹਿਕਲਪਨਾ ਸਿੱਧ ਜਾਂ ਅਸਿੱਧ ਕੀਤਾ ਜਾਂਦਾ ਹੈ। ਗੁਲਾਮ ਸੋਚ ਪਰਿਕਲਪਨਾ (HYPOTHESIS) ਸਥਿਰ ਅਤੇ ਅੰਤਮ ਚਾਹੀ ਮੰਨ ਕੇ ਤੁਰਦੀ ਹੈ। ਉਸ ਸੱਚ ਬਣਾਉਣ ਲਈ ਆਪਣੀ ਮਨਮਰਜ਼ੀ ਦੀ ਸਮਗਰੀ ਜਾਂ ਆਧਾਰ-ਤੱਤ ਇੱਕਠਾ ਕਰਦੀ ਹੈ। ਇਸ ਤਰ੍ਹਾਂ ਦੇ ਖੋਜੀ ਮੂੜਮਤੀਏ ਤਾਂ ਹੁੰਦੇ ਹੀ ਹਨ, ਨਾਲ ਹੀ ਤਰਕ ਰਹਿਤ ਵੀ ਹੁੰਦੇ ਹਨ। ਇਸ ਤਰ੍ਹਾਂ ਦੇ ਖੋਜੀਆਂ (ਵਥਛਥਂਵਙ.ਥਵਛ) ਪਾਸ ਸੁਤੰਤਰ ਸੋਚ ਦੀ ਘਾਟ ਅਤੇ ਪ੍ਰਤਿਬੰਧਤ (CONDITIONAL) ਸੋਚ ਦੀ ਬਹੁਤਾਤ ਹੁੰਦੀ ਹੈ। ਬਹੁਤੇ ਅਜਿਹੇ ਖੋਜੀ ਇਸ ਤਰ੍ਹਾਂ ਦੀ ਸੋਚ ਦੇ ਗੁਲਾਮ ਤਿੰਨ ਕਾਰਨਾਂ ਕਰਕੇ ਹੁੰਦੇ ਹਨ।

(1) ਪੀ.ਐਚ.ਡੀ. ਦੇ ਨਿਗਰਾਨ ਦੀ ਅਧੀਨਤਾ, ਕਿਉਕਿ ਪੀ.ਐਚ.ਡੀ. ਦੀ ਉਪਾਦੀ ਜੋ ਲੈਣੀ ਹੁੰਦੀ ਹੈ।
(2) ਪੱਕੀ ਨੌਕਰੀ (TENURED) ਦੀ ਲਾਲਸਾ ! ਪੇਪਰ ਛਾਪਣ ਦੀ ਲਾਲਸਾ ਕਾਰਨ ਕਈ ਵਾਰੀ ਉਹ ਆਪਣੀ ਮਨਘੜਤ ਖੋਜ ਛਪਣ ਦੇ ਲਾਇਕ ਬਣਾ ਲੈਦੇ ਹਨ।
(3) ਸ਼ੋਹਰਤ ਦੀ ਭੁੱਖ ਕਈ ਵਾਰੀ ਖੋਜੀਆਂ ਮਿਥ (HYPOTHESIS) ਅਤੇ ਸਿਧਾਂਤ (THEORY) ਵਿਚਲੇ ਫ਼ਰਕ ਨਿਖੇੜਨ ਨਹੀ ਦਿੰਦੀ। ਉਹ ਜੋ ਪਰਿਕਲਪਨਾ ਸਿੱਧ ਕਰਨਾ ਚਾਹੁੰਦੇ ਹਨ, ਉਸ ਅਗਾਊ ਕਲਪਿਤ ਖਿਆਲਾਂ ਦੇ ਅਨੁਸਾਰ (PRECONCEIVED IDEAS) ਸਿੱਧ (PROVED) ਕੀਤਾ ਗਿਆ ਕਿਆਸ ਕਰ ਲੈਦੇ ਹਨ। ਇਸ ਮੁੱਦੇ ਦੀ ਪ੍ਰਾਪਤੀ ਲਈ ਉਹ ਮਨਘੜਤ ਆਧਾਰ-ਤੱਥ ਪੈਦਾ ਕਰ ਲੈਦੇ ਹਨ। ਏਥੇ ਇਕ ਜੀਵ ਵਿਗਿਆਨੀ ਦੀ ਉਦਾਹਰਣ ਖੂਬ ਰਹੇਗੀ। ਉਹ ਕਾਲੇ ਅਤੇ ਚਿੱਟੇ ਚੂਹਿਆਂ ਰਾਹੀ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਕਾਲੇ ਚੂਹੇ ਦੀ ਚਮੜੀ ਚਿੱਟੇ ਚੂਹੇ ਉਤੇ ਪਿਊਂਦ ਕੀਤੀ ਜਾ ਸਕਦੀ ਹੈ, ਬਸ਼ਰਤੇ ਕਿ ਕੁਝ ਰਸਾਇਣਕ ਕਿਰਿਆਵਾਂ ਰੋਕ ਲਿਆ ਜਾਵੇ। ਇਹ ਉਸ ਦੀ ਮਿਥ (HYPOTHESIS)ਸੀ, ਪਰ ਜਦ ਉਹ ਇਸ ਮਿਥ ਸਿੱਧ ਨਾ

ਕਰ ਸਕਿਆ ਤਾਂ ਉਸ ਨੇ ਚਿੱਟੇ ਚੂਹੇ ਦੀ ਚਮੜੀ ਤੇ ਕਾਲੇ ਪੇਟ ਨਾਲ ਇਕ ਟਾਕੀ ਲਾ ਦਿੱਤੀ ਅਤੇ ਖ਼ੂਬਸੂਰਤ ਤਸਵੀਰਾਂ ਖਿੱਚ ਕੇ ਆਪਣੀ ਖੋਜ ਉੱਘੇ ਸਾਇੰਸ ਦੇ ਪਰਚੇ ਵਿਚ ਛਾਪ ਦਿੱਤੀ। ਪਰ ਕੁਫ਼ਰ ਕਦੇ ਵੀ ਛੁਪਿਆ ਨਹੀ ਰਹਿੰਦਾ। ਕਿਸੇ ਹੋਰ ਵਿਗਿਆਨੀ ਨੇ ਉਸ ਦੀ ਖੋਜ ਦੁਹਰਾਣਾ ਚਾਹਿਆ ਤਾਂ ਉਹ ਦੁਹਰਾ ਨਾ ਸਕਿਆ। ਇਸ ਤਰ੍ਹਾਂ ਚੂਹਿਆਂ ਦੇ ਵਿਗਿਆਨੀ ਦਾ ਪੋਲ ਖੁਲ੍ਹ ਗਿਆ। ਅੱਜਕਲ੍ਹ ਉਹ ਬੇਕਾਰ ਹੈ।

ਉਬਰਾਏ ਦੀ ਪੁਸਤਕ ਵਿਚਲੀ ਖੋਜ ਦੇ ਬਹੁਤੇ ਪੱਖ ਮਨਘੜਤ ਦਲੀਲਾਂ ਦੇ ਕੇ ਉਸਾਰੇ ਗਏ ਹਨ ਅਤੇ ਉਨ੍ਹਾਂ ਦੀ ਪੁਸ਼ਟੀ ਲਈ ਉਹ ਹੀ ਹਵਾਲੇ (REFERENCES) ਦਿੱਤੇ ਗਏ ਹਨ ਜੋ ਉਸ ਦੀ ਮਿਥ ਦਾ ਸਾਹ ਭਰਦੇ ਹਨ। ਵਿਰੋਧੀ ਹਵਾਲਿਆਂ ਅੱਖੋ ਪਰੋਖੇ ਕੀਤਾ ਗਿਆ ਹੈ। ਇਸ ਤਰ੍ਹਾਂ ਦੀ ਖੋਜ ਇਕ-ਪਾਸੀ ਖੋਜ ਕਿਹਾ ਜਾਂਦਾ ਹੈ, ਜਦ ਕਿ ਖੋਜ ਦੇ ਸਿੱਟੇ ਸਾਰੇ ਪੱਖਾਂ ਵਿਚਾਰ ਕੇ ਕੱਢੇ ਜਾਣੇ ਚਾਹੀਦੇ ਹਨ।

ਇਸ ਵਿਚ ਕੋਈ ਸ਼ੱਕ ਨਹੀ ਕਿ ਉਬਰਾਏ ਦੀ ਪੁਸਤਕ (*The Constructions of Religious Boundries, Culture, Identity and Diversity in the Sikh Tradition*) ਇੱਕ ਪ੍ਰਭਾਵਸ਼ਾਲੀ ਸ਼ੈਲੀ ਵਿਚ ਲਿਖੀ ਗਈ ਹੈ। ਇਸ ਪੜ੍ਹਦਿਆਂ ਇਹ ਇਕ ਵਧੀਆ ਅਕਾਦਮਿਕ ਖੋਜ ਦਾ ਝਾਉਲਾ ਪਾਉਦੀ ਹੈ, ਪਰ ਇਸ ਦੇ ਬਹੁਤੇ ਪੱਖ ਉਲਾਰਵਾਦੀ ਹਨ ਅਤੇ ਤੱਥਾਂ ਤੇ ਊਣੇ ਹਨ।

(ਨੋਟ - ਇਸ ਲੇਖ ਦੇ ਕੁਝ ਹਿੱਸਿਆਂ ਉਸਾਰਨ ਵਿਚ ਇਕਬਾਲ ਸਿੰਘ ਸਾਹਰਾ ਦੇ ਲੇਖ The U.B.C. Sikh Chair" ਦਾ ਸਹਾਰਾ ਲਿਆ ਗਿਆ ਹੈ)।